ਮੈਨੂੰ ਸਿੱਖੀ ਕਿਉਂ ਪਿਆਰੀ ਲੱਗਦੀ ਹੈ?
ਗੁਰ ਸਤਿਗੁਰ ਕਾ ਜੋ ਸਿਖ ਅਖਾਏ,
ਸੁ ਭਲਕੇ ਉਠਿ ਹਰਿਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ,
ਇਸਨਾਨੁ ਕਰੇ, ਅੰਮ੍ਰਿਤਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ,
ਸਭ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ,
ਬਹਦਿਆਂ ਉਠਦਿਆਂ ਹਰਿਨਾਮ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ,
ਸੋ ਗੁਰਸਿਖ ਗੁਰੂ ਮਨਿ ਭਾਵੈ॥
ਜਿਨ ਨੋ ਦਇਆਲੁ ਹੋਵੈ ਮੇਰਾ ਸੁਆਮੀ,
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ,
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥
(ਗਉੜੀ ਕੀ ਵਾਰ, ਮਹਲਾ ੪, ਪੰਨਾ ੩੦੫)

ਰਹਿਤ ਸੰਬੰਧੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ
ਹੁਕਮਨਾਮਾ
ੴ ਸਤਿਗੁਰ ਜੀ ਸਹਾਇ॥

ਸਰਬਤ ਸੰਗਤ ਕਾ ਬਲ ਗੁਰੂ ਰਖੇਗਾ॥ ਤੁਸਾਂ ਉਤੇ ਅਸਾਡੀ ਬਹੁਤ ਖੁਸ਼ੀ ਹੈ। ਤੁਸਾਂ ਖੰਡੇ ਦਾ ਅੰਮ੍ਰਿਤ ਪੰਜਾਂ ਤੋਂ ਲੈਣਾ, ਕੇਸ ਰੱਖਣੇ, ਇਹ ਅਸਾਡੀ ਮੋਹਰ ਹੈ। ਕੱਛ, ਕ੍ਰਿਪਾਨ ਦਾ ਵਿਸਾਹ ਨਹੀਂ ਕਰਨਾ। ਸਰਬ ਲੋਹ ਦਾ ਕੜਾ ਹੱਥ ਰੱਖਣਾ। ਦੋਨੋਂ ਵਕਤ ਕੇਸਾਂ ਦੀ ਪਾਲਨਾ ਕੰਘੇ ਸਿਉ ਕਰਨੀ। ਸਰਬਤ ਸੰਗਤ ਅਭਾਖਿਆ ਕਾ ਕੁਠਾ ਮਾਸ ਖਾਵੈ ਨਾਹੀ, ਤਮਾਕੂ ਨਾ ਵਰਤਣਾ। ਭਾਦਨੀ ਤਥਾ ਕੰਨਿਆ ਮਾਰਨ ਵਾਲੇ ਸੇ ਮੇਲ ਨਾ ਰਖੇ। ਮੀਣੇ ਮਸੰਦੀਏ, ਰਾਮਰਾਈਏ ਕੀ ਸੰਗਤ ਨ ਬੈਸੇ, ਗੁਰਬਾਣੀ ਪੜ੍ਹਨੀ, ਵਾਹਿਗੁਰੂ ਵਾਹਿਗੁਰੂ ਜਪਣਾ, ਗੁਰੂ ਕੀ ਰਹਿਤ ਰਖਣੀ। ਸਰਬਤ ਸੰਗਤ ਉਪਰ ਮੇਰੀ ਖੁਸ਼ੀ ਹੈ।

ਮੋਹਰ ਜੇਠ ੨੬ ਸੰਮਤ ੧੭੫੬ (ਮੁਤਾਬਿਕ ੨੪ ਮਈ, ੧੬੯੯)

ਮੈਨੂੰ ਸਿੱਖੀ ਕਿਉਂ ਪਿਆਰੀ ਲੱਗਦੀ ਹੈ?

ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਰੱਬੀ ਬਾਣੀ ੧ੴ ਤੋਂ ਸ਼ੁਰੂ ਹੁੰਦੀ ਹੈ; ਜਿਸ ਤੋਂ ਇਹ ਸਪੱਸ਼ਟ ਹੈ ਕਿ ਰੱਬ ਇਕ ਹੈ, ਜਿਹੜਾ ਹਰ ਵਕਤ ਮੇਰੇ ਨਾਲ ਹੁੰਦਾ ਹੈ, ਉਸ ਨੂੰ ਆਪਣੀ ਮਦਦ ਲਈ ਕਿਸੇ ਵੇਲੇ ਵੀ ਬੁਲਾਉਣ ਲਈ ਮੈਨੂੰ ਕੋਈ ਰਹੁ-ਰੀਤ ਨਹੀਂ ਕਰਨੀ ਪੈਂਦੀ। ਉਸ ਨੂੰ ਪ੍ਰਤੱਖ ਵੇਖਣ ਤੇ ਲੱਭਣ ਲਈ, ਕਿਸੇ ਦਿਸ਼ਾ ਵੱਲ ਮੂੰਹ ਨਹੀਂ ਕਰਨਾ ਪੈਂਦਾ, ਕਿਸੇ ਖਾਸ ਨੀਅਤ ਜਗ੍ਹਾਂ ਤੇ ਜਾਣ ਦੀ ਲੋੜ ਨਹੀਂ, ਮੈਂ ਕੇਵਲ ਉਸ ਨੂੰ ਤੇ ਉਸਦੇ ਗੁਣਾਂ ਨੂੰ ਯਾਦ ਕਰਦਾ ਹਾਂ, ਅਤੇ ਯਾਦ ਕਰਦਿਆਂ ਹੀ ਮੈਨੂੰ ਪ੍ਰਤੱਖ ਮੇਰੇ ਪਾਸ ਖੜ੍ਹਾ ਦਿੱਸਦਾ ਹੈ। ਇਹ ਗਿਆਨ ਮੈਨੂੰ ਸਿੱਖੀ ਤੋਂ ਮਿਲਿਆ ਹੈ, ਇਸੇ ਲਈ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਮੈਨੂੰ ਹਰ ਪ੍ਰਕਾਰ ਦਾ ਸਲਾਹ-ਮਸ਼ਵਰਾ ਤੇ ਚੰਗੇ ਰਸਤਿਆਂ ਦੀ ਸੂਝ-ਬੂਝ ਸ੍ਰੀ ਗੁਰੂ ਗਰੰਥ ਸਾਹਿਬ ਵਿਚੋਂ ਮਿਲ ਜਾਂਦੀ ਹੈ ਤੇ ਇਹ ਇਕੋ ਇਕ ਅਜਿਹਾ ਰੂਹਾਨੀ ਚਸ਼ਮਾ ਹੈ, ਜਿਸ ਤੋਂ ਹਮੇਸ਼ਾ ਗਿਆਨ ਦੀ ਧਾਰਾ ਵਹਿੰਦੀ ਰਹਿੰਦੀ ਹੈ। ਇਸ ਵਿਚ ਨਿਰਾ ਇਸ ਦੁਨੀਆਂ ਦਾ ਗਿਆਨ ਹੀ ਨਹੀਂ ਸਗੋਂ ਪ੍ਰਲੋਕ ਦਾ ਵੀ ਗਿਆਨ ਭਰਿਆ ਪਿਆ ਹੈ। ਇਸ ਦਾ ਰਸ ਭਿੰਨਾ ਭਾਗ ਤੇ ਰੂਹਾਨੀ ਖੁਰਾਕ ਮੇਰੀ ਭਟਕਦੀ ਆਤਮਾ ਨੂੰ ਸੁਖੀ ਰੱਖਦੇ ਹਨ। ਪਵਿੱਤਰ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਰੱਬੀ ਬਾਣੀ ਦਾ ਹਮੇਸ਼ਾ ਵਰਸਦਾ ਨੂਰ ਹੀ ਐਸਾ ਹੈ, ਜਿਸ ਕਰਕੇ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਮੇਰਾ ਗੁਰੂ ਇਕ ਮਹਾਨ ਯੋਧਾ ਹੈ। ਉਸਦੀ ਦਲੇਰੀ, ਸੂਰਬੀਰਤਾ ਤੇ ਕੁਰਬਾਨੀ ਦੇ ਬਰਾਬਰ ਦੀ ਕੋਈ ਮਿਸਾਲ ਨਹੀਂ ਦਿੱਸਦੀ। ਉਹ ਬਖ਼ਸ਼ਿਸ਼ਾਂ ਦਾ ਮਾਲਕ ਤੇ ਪਿਆਰਿਆਂ ਦੀ ਸਹਾਈ ਹੈ ਤੇ ਜਦੋਂ ਵੀ ਕੋਈ ਉਸ ਨੂੰ

ਸੱਚੇ-ਦਿਲੋਂ ਯਾਦ ਕਰਦਾ ਹੈ, ਉਹ ਉਸਦੀ ਸਹਾਇਤਾ ਕਰਦਾ ਹੈ। ਜਦੋਂ ਕਦੀ ਮੈਂ ਅਤਿ ਮਾਯੂਸ ਹੋਵਾਂ ਤੇ ਕੋਈ ਸੰਗੀ ਸਾਥੀ ਮਦਦ ਕਰਦਾ ਨਾ ਦਿੱਸੇ, ਮੈਨੂੰ ਅਤਿਅੰਤ ਖ਼ਤਰਿਆਂ ਤੇ ਮੁਸ਼ਕਿਲਾਂ ਦਾ ਸਾਹਮਣਾ ਹੋਵੇ ਤਾਂ ਮੈਂ ਉਸ ਬਲਵਾਨ ਤੇ ਸਮਰੱਥ ਗੁਰੂ ਦਾ ਇਕ-ਚਿਤ ਧਿਆਨ ਧਰਦਾ ਹਾਂ, ਤੇ ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਉਸ ਸੱਚਾ ਤੇ ਸਮਰੱਥ ਗੁਰੂ ਉਸੇ ਵੇਲੇ ਮੇਰੀ ਮਦਦ ਤੇ ਆ ਪੁਜਦਾ ਹੈ। ਇਸੇ ਲਈ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਪਹਿਲਾਂ ਕਲਗੀ ਵਾਲੇ ਸਤਿਗੁਰ ਨੇ ਮੈਨੂੰ ਹਰ ਰੋਜ਼ ਅਰਦਾਸ ਵਿਚ ਚਾਰ ਮੰਗਾਂ ਮੰਗਣ ਲਈ ਪ੍ਰੇਰਨਾ ਕੀਤੀ ਹੈ—ਇਕ ਵਾਹਿਗੁਰੂ ਦਾ ਪਵਿੱਤਰ ਨਾਮ ਜਪਣ, ਦੂਜਾ ਚੜ੍ਹਦੀ ਕਲਾ ਵਿਚ ਰਹਿਣਾ, ਤੀਜਾ ਰਜ਼ਾ ਨੂੰ ਖਿੜੇ ਮੱਥੇ ਮੰਨਣਾ ਅਤੇ ਚੌਥਾ ਸਰਬਤ ਦਾ ਭਲਾ ਲੋਚਣਾ। ਇਨ੍ਹਾਂ ਗੁਣਾਂ ਦਾ ਧਾਰਨੀ ਕੇਵਲ ਮੈਂ ਸਿੱਖ ਕਰਕੇ ਹੀ ਹੋਇਆ ਹਾਂ। ਇਸ ਲਈ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਮੇਰੀ ਕੌਮ ਇਕ ਅਣਖੀਲੀ ਤੇ ਬਹਾਦਰ ਕੌਮ ਹੈ। ਇਹ ਬਗੈਰਤੀ ਦਾ ਜੀਵਨ ਜਿਊਣ ਨਾਲੋਂ ਸੂਰਬੀਰਾਂ ਵਾਲੀ ਮੌਤ ਨੂੰ ਚੰਗਾ ਜਾਣਦੀ ਹੈ। ਸਿੱਖ ਚਰਖੜੀਆਂ ਤੇ ਹਸ ਹਸ ਚੜ੍ਹਨਾ, ਬੰਦ-ਬੰਦ ਕਟਾਉਣੇ, ਖੋਪਰੀਆਂ ਲਹਾਉਣੀਆਂ, ਦੇਗਾਂ ਵਿਚ ਉਬਾਲੇ ਜਾਣਾ, ਬੱਚਿਆਂ ਦੇ ਟੋਟੇ ਕਰਵਾ ਕੇ ਆਪਣੇ ਗਲਾਂ ਵਿਚ ਪਵਾਉਣੇ, ਇੰਝਣਾਂ ਹੇਠਾਂ ਕੁਚਲੇ ਜਾਣਾ ਅਤੇ ਫਾਂਸੀ ਦੇ ਰਸੇ ਨੂੰ ਚੁੰਮ-ਚੁੰਮ ਕੇ ਗਲੇ ਵਿਚ ਪੁਆਉਣਾ, ਭਾਵ ਇਹ ਕਿ ਹਰ ਤਰ੍ਹਾਂ ਦੀ ਕੁਰਬਾਨੀ ਹੱਸ-ਹੱਸ ਕੇ ਦੇਣੀ, ਰੱਬੀ ਰਹਿਮਤ ਸਮਝਦੇ ਹਨ। ਸਵੇਰੇ ਸ਼ਾਮ ਦੀ ਅਰਦਾਸ ਵਿਚ ਸ਼ਹੀਦਾਂ ਦੀ ਯਾਦ ਨੂੰ ਸਿੱਖ ਦੁਹਰਾਉਂਦੇ ਹੋਏ ਸ਼ਹੀਦੀ ਸਪਿਰਿਟ ਪੈਦਾ ਕਰਨ ਦੀ ਯਾਚਨਾ ਕਰਦੇ ਹਨ। ਇਸ ਪਵਿੱਤਰ ਸ਼ਹੀਦੀ ਤੇ ਮਰਦਾਨਗੀ ਸਪਿਰਿਟ ਦੇ ਸਦਕਾ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਸਿੱਖ ਜਦੋਂ ਆਬੇ ਹਯਾਤ, ਭਾਵ, ਅੰਮ੍ਰਿਤ ਦੀ ਪ੍ਰਾਪਤੀ ਹੁੰਦੀ ਹੈ, ਉਸ ਦੇ ਮਿਲਣ ਤੇ ਉਸ ਦੇ ਅੰਦਰ ਫੌਲਾਦ ਵਰਗੀ ਸਖਤਿਆਈ, ਪਾਣੀ ਵਰਗੀ ਨਿਰਮਲਤਾ ਤੇ ਸ਼ਹਿਦ ਵਰਗੀ ਮਿਠਾਸ ਪੈਦਾ ਹੋ ਜਾਂਦੀ ਹੈ ਅਤੇ



ਆਪਣੇ ਅੰਦਰ ਇਕ ਉਤਮ ਇਨਸਾਨ ਦੀ ਇਨਸਾਨੀਅਤ ਮਾਣਨ ਲੱਗ ਜਾਂਦਾ ਹੈ ਅਤੇ ਇਉਂ ਪ੍ਰਤੀਤ ਕਰਨ ਲੱਗ ਜਾਂਦਾ ਹੈ, ਜਿਵੇਂ ਉਸਦੇ ਅੰਦਰ ਕਲਗੀਆਂ ਵਾਲੇ ਦੀ ਸਪਿਰਿਟ ਜਗ ਪਈ ਹੈ। ਆਪਣਾ ਰੂਪ ਗੁਰੂ ਨੂੰ ਸਿੱਖ ਵਰਗਾ ਲੱਗਣ ਲੱਗ ਜਾਂਦਾ ਹੈ। ਸਿੱਖ ਤੋਂ ਸਿੰਘ ਬਣਾਨ ਵਾਲੀ ਸਿੱਖੀ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਜਿਥੇ ਹੋਰ ਮੁਲਕਾਂ ਤੇ ਕੌਮਾਂ ਵਿਚ ਹੋਈਆਂ ਵਿਆਹ-ਸ਼ਾਦੀਆਂ ਛੇਤੀ ਹੀ ਲੜਾਈ-ਝਗੜੇ ਤੇ ਤਲਾਕ ਤੱਕ ਪੁੱਜ ਜਾਂਦੀਆਂ ਹਨ, ਉਥੇ ਮੇਰੇ ਧਰਮ ਵਿਚ ਮੇਰੇ ਇਸ਼ਟ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਕੀਤਾ ਅਨੰਦ-ਕਾਰਜ ਜੇ ਦੁਨੀਆਂ ਦੇ ਅੰਕੜੇ ਲਏ ਜਾਣ ਤਾਂ ਸਭ ਤੋਂ ਜ਼ਿਆਦਾ ਕਾਮਯਾਬ ਰਹਿੰਦਾ ਹੈ। ਸਾਡੇ ਵਿਚ ਮੁੰਡੇ ਤੇ ਕੁੜੀ ਦੀ ਚੋਣ ਆਮ ਤੌਰ ਤੇ ਮਾਪੇ ਹੀ ਕਰਦੇ ਹਨ ਤੇ ਵਿਆਹ ਤੋਂ ਪਿਛੋਂ ਦੋਹਾਂ ਦੇ ਕੰਮ ਸਾਂਝੇ, ਦੋਹਾਂ ਦੇ ਆਸ਼ੇ ਇਕ, ਇਥੋਂ ਤੱਕ ਕਿ ਜੇ ਇਕ ਦੇ ਸਿਰ-ਪੀੜ ਹੋਵੇ ਤਾਂ ਦੂਸਰਾ ਸਿਰ ਚਿੰਤਾ ਨਾਲ ਫਾਹਵਾ ਹੋ ਜਾਵੇ, ਇਸ ਨੂੰ ਖੁਸ਼ੀ ਹੋਵੇ ਤਾਂ ਦੂਜਾ ਸਾਂਝੀਵਾਲ, ਇਕ ਨੂੰ ਰੰਜ ਪੁਜੇ ਦੂਜਾ ਹਿੱਸੇਦਾਰ, ਇਸ ਨੂੰ ਅਸਲ ਅਰਥਾਂ ਵਿਚ ਸੰਜੋਗ ਕਹਿੰਦੇ ਹਨ ਤੇ ਇਹ ਸੋਹਣੇ ਸੰਜੋਗ ਇਸ ਪਿਆਰੀ ਸਿੱਖੀ ਵਿਚੋਂ ਹੀ ਲੱਭਦੇ ਹਨ, ਇਸੇ ਲਈ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਮੇਰੇ ਸਿਰ ਤੇ ਲੰਬੇ ਕੇਸ ਅਤੇ ਚਿਹਰੇ ਤੇ ਗੁਰਮੁਖਾਂ ਵਾਲਾ ਦਾੜ੍ਹਾ, ਪੈਗੰਬਰਾਂ ਦੀ ਸੁੰਦਰਤਾ ਦਾ ਪ੍ਰਤੱਖ ਸਰੂਪ ਬਣਾ ਦੇਂਦਾ ਹੈ। ਇਸ ਤੋਂ ਇਲਾਵਾ ਮੈਂ ਆਪਣੇ ਆਪ ਨੂੰ ਦੁਨੀਆਂ ਤੋਂ ਨਿਆਰਾ ਪਹਿਲਵਾਨ ਸਮਝਣ ਲੱਗ ਜਾਂਦਾ ਹਾਂ, ਜਿਸ ਦੇ ਹੱਥ ਵਿਚ ਤਲਵਾਰ ਹੈ, ਜੋ ਦੁਨੀਆਂ ਦੀ ਰੱਖਿਆ ਕਰਦਾ ਹੈ, ਜੋ ਅਬਲਾ ਇਸਤ੍ਰੀਆਂ ਦੀ ਬੇਇੱਜ਼ਤੀ ਨਹੀਂ ਹੋਣ ਦਿੰਦਾ ਤੇ ਇਹੋ ਸਿੱਖੀ ਰੂਪ ਮੇਰੇ ਦੇਸ਼ ਨੂੰ ਤੇ ਮੇਰੇ ਵੀਰਾਂ ਨੂੰ ਦੁਸ਼ਮਣ ਤੋਂ ਬਚਾਉਂਦਾ ਹੈ। ਰਾਜ ਤੇ ਜੋਗ ਦੋਵੇਂ ਮੈਨੂੰ ਇਸ ਸਿੱਖੀ ਤੋਂ ਲੱਭੇ ਹਨ। ਮੈਨੂੰ ਸੰਤ ਸਿਪਾਹੀ ਦੇ ਨਾਮ ਨਾਲ ਪੁਕਾਰਿਆ ਜਾਂਦਾ ਹੈ। ਇਸੇ ਲਈ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਕੇਸ ਮੈਨੂੰ ਕੁਦਰਤ ਕੋਲੋਂ ਮਿਲੇ ਹਨ ਤੇ ਇਨ੍ਹਾਂ ਦੀ ਸਫਾਈ ਲਈ ਮੈਂ

ਕੰਘਾ ਰੱਖਦਾ ਹਾਂ, ਸਭਿਅਤਾ ਦੇ ਅਨੁਕੂਲ ਅਤੇ ਆਪਣੇ ਆਪ ਨੂੰ ਮੁਹਜ਼ਬ ਪ੍ਰਤੀਤ ਕਰਨ ਲਈ ਲਕ ਦੁਆਲੇ ਕਛਹਿਰਾ ਪਹਿਨਦਾ ਹਾਂ। ਸਾਹਮਣੇ ਆ ਪਏ ਦੁਸ਼ਮਣ ਦੇ ਮੁਕਾਬਲੇ ਲਈ ਕ੍ਰਿਪਾਨ ਨੂੰ ਆਪਣੇ ਅੰਗ-ਸੰਗ ਰੱਖਦਾ ਹਾਂ। ਇਕ ਲੋਹੇ ਦਾ ਕੜਾ ਆਪਣੀ ਵੀਣੀ ਤੇ ਪਹਿਨਦਾ ਹਾਂ, ਜਿਸ ਨੂੰ ਵੇਖ ਕੇ ਮੈਨੂੰ ਆਪਣਾ ਗੁਰੂ ਚੇਤੇ ਆ ਜਾਂਦਾ ਹੈ। ਕੋਈ ਵੀ ਬੁਰਾ ਕੰਮ ਮੇਰੇ ਹੱਥ ਕਰਨ ਲੱਗਣ ਤਾਂ ਹਿ ਮੈਨੂੰ ਰੋਕਦਾ ਹੈ। ਇੰਨੇ ਲਾਭਦਾਇਕ ਤੇ ਇਨਸਾਨ ਨੂੰ ਸੱਚਾ ਇਨਸਾਨ ਰੱਖਣ ਵਾਲੇ ਕਕਾਰਾਂ ਦਾ ਮੈਂ ਧਾਰਨੀ ਹਾਂ, ਇਸੇ ਲਈ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਮੇਰੇ ਗੁਰੂ ਨੇ ਮੈਨੂੰ ਦਸਾਂ ਨਹੁੰਆਂ ਦੀ ਕਮਾਈ ਕਰਕੇ ਹੀ ਛਕਣਾ ਸਿਖਾਇਆ ਹੈ। ਚਾਹੇ ਹੱਲ ਚਲਾਉਂਦਾ ਹੋਵਾਂ, ਦੁਕਾਨ ਤੇ ਬੈਠਾ ਹੋਵਾਂ ਜਾ ਸੜਕ ਤੇ ਕੰਮ ਕਰਦਾ ਹੋਵਾਂ। ਵਰਕਸ਼ਾਪ ਵਿਚ, ਦਫਤਰ ਜਾਂ ਫੋਜ਼ ਵਿਚ ਕੰਮ ਕਰਦਾ ਹੋਵਾਂ, ਮੈਂ ਆਪਣਾ ਧਰਮ ਕਮਾ ਸਕਦਾ ਹਾਂ ਤੇ ਵਾਹਿਗੁਰੂ ਦੀ ਭਗਤੀ ਕਰ ਸਕਦਾ ਹਾਂ। ਮੈਂ ਘਰ ਹੋਵਾਂ ਜਾਂ ਬਾਹਰ, ਸਮਾਜ ਵਿਚ ਵਿਚਰਾਂ ਜਾਂ ਮੈਦਾਨੇ-ਜੰਗ ਵਿਚ, ਮੇਰੇ ਖ਼ਿਆਲਾਂ ਵਿਚ, ਮੇਰੇ ਕਾਰ-ਵਿਹਾਰ ਵਿਚ, ਮੇਰੇ ਲੈਣ-ਦੇਣ ਤੇ ਮੇਰੀ ਬੋਲਚਾਲ ਵਿਚ ਅਤੇ ਮੇਰੇ ਜੀਵਨ ਦੇ ਹਰ ਖੇਤਰ ਵਿਚੋਂ ਮੇਰੀ ਸਿੱਖੀ ਟਪਕ ਰਹੀ ਹੁੰਦੀ ਹੈ। ਇਸੇ ਲਈ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਮੈਂ ਆਪਣੇ ਗੁਰੂ ਦੇ ਹੁਕਮਾਂ ਅਨੁਸਾਰ ਰੋਜ਼ ਪੰਜ ਬਾਣੀਆਂ ਦਾ ਪਾਠ ਕਰਕੇ ਆਪਣੇ ਅੰਦਰ ਆਈ ਮੈਲ ਨੂੰ ਧੋ ਲੈਂਦਾ ਹਾਂ। ਅਸੀਂ ਵੱਡੇ ਛੋਟੇ, ਲੰਗਰ ਛਕਣ ਲਈ ਇਕ ਪੰਗਤ ਵਿਚ ਬਹਿੰਦੇ ਹਾਂ। ਇਕੋ ਬਾਟੇ ਵਿਚ ਅੰਮ੍ਰਿਤ ਪੀਂਦੇ ਹਾਂ। ਅਸੀਂ ਮੜ੍ਹੀ, ਮਸਾਣੀ, ਟੂਣੇ-ਤਵੀਤ, ਜੰਤਰ-ਮੰਤਰ ਨੂੰ ਨਹੀਂ ਮੰਨਦੇ ਅਤੇ ਨਾ ਹੀ ਅਖੌਤੀ ਵਰਤ ਰੱਖ ਕੇ ਸਰੀਰ ਨੂੰ ਕਸ਼ਟ ਦਿੰਦੇ ਹਾਂ, ਬਲਕਿ ਹਮੇਸ਼ਾ ਹੀ ਥੋੜ੍ਹਾ ਖਾਂਦੇ ਤੇ ਥੋੜ੍ਹਾ ਸੌਂਦੇ ਹਾਂ। ਆਪਣੀ ਕਮਾਈ ਦਾ ਦਸਵੰਧ ਕੱਢ ਕੇ ਲੋੜੀਂਦੀਆਂ ਥਾਵਾਂ ਤੇ ਵਰਤਦੇ ਹਾਂ। ਇਹੋ ਜਿਹੇ ਸੱਚੇ ਤੇ ਸੁੱਚੇ, ਸਹਿਜ ਸੁਭਾਅ ਨਿਭਣ ਵਾਲੇ ਗੁਣਾਂ ਦਾ ਮੈਂ ਧਾਰਨੀ ਹਾਂ। ਇਸੇ ਲਈ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।



ਮੈਨੂੰ ਗੁਨਾਹ ਬਖ਼ਸ਼ਾਉਣ ਲਈ ਕਿਸੇ ਪਾਸ ਜਾਣ ਦੀ ਲੋੜ ਨਹੀਂ। ਮੈਂ ਇਕੱਲਾ ਖੜ੍ਹਾ ਹੋ ਕੇ ਆਪਣੇ ਕੀਤੇ ਸਹਿਜ ਸੁਭਾਅ ਹੋਏ ਗੁਨਾਹਾਂ ਜਾਂ ਗ਼ਲਤੀਆਂ ਦੀ ਮੁਆਫ਼ੀ ਰੱਬ ਪਾਸੋਂ ਮੰਗ ਲੈਂਦਾ ਹਾਂ। ਉਹ ਸੱਚਾ ਪ੍ਰਭੂ ਮੇਰੀ ਦਿਲੋਂ ਕੀਤੀ ਅਰਦਾਸ ਸੁਣ ਲੈਂਦਾ ਹੈ। ਜਦੋਂ ਇਕੱਠੇ ਹੋ ਕੇ ਅਸੀਂ ਸ੍ਰੀ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿਚ ਜੁੜ ਬੈਠਦੇ ਹਾਂ, ਗੁਰੂ ਕੀ ਬਾਣੀ ਪੜ੍ਹਦੇ-ਸੁਣਦੇ ਹਾਂ, ਮਿਲ ਕੇ ਗਾਉਂਦੇ ਹਾਂ, ਗੁਰੂ ਜਸ ਵਿਚ ਲੀਨ ਹੋ ਜਾਂਦੇ ਹਾਂ, ਇਤਨੇ ਲੀਨ ਹੋ ਜਾਂਦੇ ਹਾਂ ਕਿ ਅਸੀਂ ਆਪਣੇ ਗੁਰੂ ਨਾਲ ਇਕ-ਮਿਕ ਹੋ ਜਾਂਦੇ ਹਾਂ। ਇਕ ਮਨ ਇਕ ਚਿੱਤ ਹੋ ਕੇ ਅਰਦਾਸ ਕਰਦੇ ਹਾਂ, ਤੇ ਮੰਗਦੇ ਹਾਂ 'ਹੇ ਸਤਿਗੁਰੂ! ਸਾਥੋਂ ਉਹ ਕੰਮ ਕਰਾਵੋ ਜੋ ਤੁਹਾਨੂੰ ਚੰਗੇ ਲੱਗਣ, ਉਹ ਨਾ ਕਰਾਵੋ ਜੋ ਆਪ ਨੂੰ ਨੂੰ ਚੰਗੇ ਨਾ ਲੱਗਣ।' ਕਿਆ ਕਮਾਲ ਦੀ ਅਰਦਾਸ ਹੈ! ਇਸੇ ਲਈ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਜਦੋਂ ਮੈਂ ਸਵੇਰੇ ਅੰਮ੍ਰਿਤ ਵੇਲੇ ਉਠਦਾ ਹਾਂ। ਇਕਾਂਤ ਵਿਚ ਰੱਬ ਨਾਲ ਜੁੜਦਾ ਹਾਂ, ਉਸ ਵਕਤ ਮੈਂ ਮੌਲਵੀ, ਪੰਡਿਤ ਜਾਂ ਪਾਦਰੀ ਵਰਗਾ ਹੁੰਦਾ ਹਾਂ। ਜਦੋਂ ਮੈਂ ਗੁਰਦੁਆਰੇ ਜਾਂਦਾ ਹਾਂ, ਸਾਧ ਸੰਗਤ ਦੇ ਜੋੜੇ ਝਾੜਦਾ, ਗੁਰੂ ਕੇ ਲੰਗਰ ਦੇ ਜੂਠੇ ਬਰਤਨ ਮਾਂਜਦਾ ਤਾਂ ਸੇਵਕ ਰੂਪ ਕੰਮ ਕਰ ਰਿਹਾਂ ਹੁੰਦਾ ਹਾਂ। ਸੇਵਾ ਤੋਂ ਵਿਹਲੇ ਹੋ ਕੇ ਜਦ ਮੈਂ ਦਸਾਂ ਨਹੁੰਆਂ ਦੀ ਕਿਰਤ ਕਰਦਾ, ਆਪ ਛਕਦਾ, ਪਰਿਵਾਰ ਨੂੰ ਛਕਾਉਂਦਾ ਤੇ ਸਰਬਤ ਦੇ ਭਲੇ ਅਰਥ ਦਸਵੰਧ ਕੱਢਦਾ ਹਾਂ, ਉਸ ਵਕਤ ਵੈਸ਼ ਦੇ ਰੂਪ ਵਿਚ ਹੁੰਦਾ ਹਾਂ। ਪਰ ਜਦੋਂ ਮੇਰੇ ਮੁਲਕ, ਕੌਮ ਤੇ ਮਨੁੱਖਤਾ ਤੇ ਬਿਪਤਾ ਆਉਂਦੀ ਹੈ ਤਾਂ ਮੈਂ ਗੁਰੂ ਦੀ ਬਖਸ਼ੀ ਕ੍ਰਿਪਾਨ ਲੈ ਕੇ ਮੈਦਾਨ ਵਿਚ ਨਿੱਤਰ ਆਉਂਦਾ ਹਾਂ ਉਸ ਵਕਤ ਮੈਂ ਫੌਜ਼ੀ ਬਹਾਦਰ (ਖਤਰੀ) ਹੁੰਦਾ ਹਾਂ। ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕ੍ਰਿਪਾ ਨਾਲ ਮੇਰੇ ਮਨ ਵਿਚ ਚਾਰੇ ਵਰਨਾਂ ਦੇ ਗੁਣ ਹਨ। ਮੈਂ ਚਾਰੇ ਕਾਰਜ, ਚਾਰੇ ਵਰਣਾਂ ਵਾਲੇ ਕਰ ਸਕਦਾ ਹੋਇਆ ਸੰਪੂਰਨ ਇਨਸਾਨ ਹੁੰਦਾ ਹਾਂ। ਇਸੇ ਲਈ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਦੁਨੀਆਂ ਦੇ ਹਰ ਧਰਮ ਦੀਆਂ ਪਵਿੱਤਰ ਪੁਸਤਕਾਂ ਵਿਚ ਕੇਵਲ ਉਸੇ ਧਰਮ ਦੇ ਰਹਿਬਰਾਂ ਦੀਆਂ ਆਪਣੀਆਂ ਹੀ ਰਚਨਾਵਾਂ ਹਨ। ਹਰ ਕਿਸੇ

ਧਰਮ ਵਾਲੇ ਨੂੰ ਦੂਜੇ ਧਰਮ ਵਾਲੇ ਨਾਲ ਨਹੀਂ ਰਲਾਇਆ ਗਿਆ ਅਤੇ ਅਮਲੀ ਤੌਰ ਤੇ ਸਿਵਾਏ ਸ੍ਰੀ ਗੁਰੂ ਗਰੰਥ ਸਾਹਿਬ ਵਿਚ, ਜਿਥੇ ਕਿ ਗੁਰੂ ਸਾਹਿਬਾਨ ਦੇ ਰਾਹੀਂ ਅਕਾਲ ਪੁਰਖ ਦੀ ਬਾਣੀ ਮੌਜੂਦ ਹੈ ਉਥੇ ਅਕਾਲ ਪੁਰਖ ਨੂੰ ਪੁੱਜੇ ਭਗਤ, ਭਾਵੇਂ ਕੋਈ ਜੁਲਾਹਾ ਹੈ, ਕਸਾਈ ਹੈ, ਚਮਿਆਰ, ਮੁਸਲਮਾਨ ਹੈ ਜਾਂ ਹਿੰਦੂ, ਸਭ ਦੀ ਬਾਣੀ ਚੜ੍ਹਾ ਕੇ ਆਪਣੇ ਨਾਲ ਸਿੰਘਾਸਨ ਤੇ ਆਪ ਬਿਠਾਇਆ ਹੈ। ਐਸੀ ਸਰਬ ਸਾਂਝੀਵਾਲਤਾ ਕੇਵਲ ਮੈਨੂੰ ਇਥੋਂ ਹੀ ਲੱਭਦੀ ਹੈ, ਇਸੇ ਲਈ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਮੈਂ ਵੇਖਿਆ ਹੈ, ਹੋਰ ਮਤਾਂ ਵਾਲੇ, ਜਿਨ੍ਹਾਂ ਦੀਆਂ ਆਪਣੀਆਂ ਧਰਮ ਪੁਸਤਕਾਂ ਸੰਸਕ੍ਰਿਤ, ਅਰਬੀ, ਲੈਟਿਨ, ਪਾਲੀ ਤੇ ਅੰਗ੍ਰੇਜ਼ੀ ਆਦਿ ਬੋਲੀਆਂ ਵਿਚ ਲਿਖੀਆਂ ਗਈਆਂ ਹਨ, ਭਾਵੇਂ ਇਨ੍ਹਾਂ ਬੋਲੀਆਂ ਨੂੰ ਸਮਝਣਾ ਅਤਿ ਕਠਿਨ ਹੁੰਦਾ ਹੈ, ਪਰ ਫਿਰ ਵੀ ਉਹ (ਉਸ ਧਰਮ ਦੇ ਪੈਰੋਕਾਰ) ਲਗਾਤਾਰ ਪੜ੍ਹਦੇ ਹਨ। ਇਧਰ ਸ੍ਰੀ ਗੁਰੂ ਗਰੰਥ ਸਾਹਿਬ ਜੀ ਸੌਖੀ ਤੋਂ ਸੌਖੀ ਬੋਲੀ ਵਿਚ ਪ੍ਰਕਾਸ਼ਤ ਹੈ, ਥੋੜ੍ਹਾ ਮਨ ਇਕਾਗਰ ਕਰਨ ਨਾਲ ਵੀ ਕਾਫੀ ਸਮਝ ਆ ਸਕਦੀ ਹੈ। ਮੈਂ ਅੰਧਾ ਧੁੰਦ ਨਹੀਂ ਪੜ੍ਹਦਾ ਬਲਕਿ ਸਮਝ ਕੇ ਉਹ ਆਨੰਦ ਮਾਣਦਾ ਹਾਂ ਜਿਸ ਦਾ ਵਰਨਣ ਹੀ ਨਹੀਂ ਹੋ ਸਕਦਾ। ਐਡੇ ਵੱਡੇ ਭੰਡਾਰੇ ਦੇ ਰਚਨਹਾਰ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਜਦੋਂ ਪੁੱਤਰ ਦੀ ਕੁਰਬਾਨੀ ਦੇਣ ਦੀ ਲੋੜ ਪੈਂਦੀ ਹੈ ਤਾਂ ਧੁਰੋਂ ਭੇਜੇ ਪੈਗੰਬਰ ਆਪਣੇ ਪਿਆਰੇ ਪੁੱਤਰ ਦੀ ਕੁਰਬਾਨੀ ਆਪਣੀਆਂ ਅੱਖਾਂ ਨਾਲ ਨਹੀਂ ਵੇਖ ਸਕਦੇ ਤੇ ਹੁਕਮ ਦਿੰਦੇ ਹਨ ਕਿ ਮੇਰੀਆਂ ਅੱਖਾਂ ਤੇ ਪੱਟੀ ਬੰਨ੍ਹ ਦਿਓ, ਪਰ ਵਾਹ ਕਲਗੀਧਰ ਪਾਤਸ਼ਾਹ! ਕੁਰਬਾਨੀ ਵੀ ਹੱਦ ਕਰ ਦਿੰਦੇ ਹਨ। ਮੈਦਾਨੇ ਜੰਗ ਵਿਚ ਇਕ-ਇਕ ਸੈਂਕੜਿਆਂ ਨੂੰ ਮੁਕਾ ਕੇ ਸ਼ਹੀਦ ਹੋ ਰਿਹਾ ਹੈ। ਆਪਣੇ ਸਾਹਿਬਜ਼ਾਦੇ ਨੂੰ ਹੱਥੀਂ ਸ਼ਸਤਰ ਸਜਾ ਕੇ ਮੈਦਾਨੇ-ਜੰਗ ਵਿਚ ਭੇਜਦੇ ਹਨ। ਜਦੋਂ ਪੁੱਤਰ ਵੈਰੀਆਂ ਨਾਲ ਲੜ ਰਿਹਾ ਹੁੰਦਾ ਹੈ ਤਾਂ ਪਿਤਾ ਇਹ ਕੌਤਕ ਵੇਖ-ਵੇਖ ਕੇ ਵਾਹ-ਵਾਹ ਤੇ ਸਾਬਾਸ਼ ਦਿੰਦੇ ਹੋਏ, ਦੂਜੇ ਪੁੱਤਰ ਨੂੰ ਹੱਥੀਂ ਸਜਾ ਕੇ ਭੇਜਦੇ ਹਨ। ਚਾਹੇ ਹੀ ਸਾਹਿਬਜ਼ਾਦਿਆਂ ਦੀਆਂ ਸ਼ਹਿਦੀਆਂ ਹੋਣ ਪਰ ਪ੍ਰਮਾਤਮਾ ਦਾ ਸ਼ੁਕਰ



ਕਰਦੇ ਹਨ ਤੇ ਆਖਦੇ ਹਨ ਕਿ 'ਐ ਅਕਾਲ ਪੁਰਖ! ਅੱਜ ਤੇਰੀ ਅਮਾਨਤ ਅਦਾ ਹੋਈ ਹੈ।' ਐਸੇ ਸਰਬੰਸ ਦਾਨੀ ਸਤਿਗੁਰ ਦੀਆਂ ਕੁਰਬਾਨੀਆਂ ਮੈਨੂੰ ਕੇਵਲ ਸਿੱਖ ਕਹਿਣ ਲਈ ਹੀ ਨਹੀਂ, ਬਲਕਿ ਸਾਰੀ ਦੁਨੀਆਂ ਨੂੰ ਇਹ ਪਿਆਰੀ ਸਿੱਖੀ ਧਾਰਨ ਕਰਨ ਲਈ ਪ੍ਰੇਰਨਾ ਦੇਂਦੀਆਂ ਹਨ। ਇਸੇ ਲਈ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਅੱਜ ਜਦੋਂ ਕਿ ਮਨ ਦੀਆਂ ਬਿਰਤੀਆਂ ਬੇਕਾਬੂ ਹਨ ਤੇ ਚੰਚਲ ਮਨ ਨੂੰ ਕਾਬੂ ਲਿਆਉਣ ਲਈ ਸਾਧ-ਸੰਗਤ ਤੇ ਗੁਰਬਾਣੀ ਦਾ ਕੀਰਤਨ ਹੀ ਇਕੋ-ਇਕ ਸਾਧਨ ਹੈ, ਇਹ ਪਿਆਰਾ ਮਿਠਾਸ ਭਰਿਆ ਰਾਗਾਂ ਵਿਚ ਪਰੋਤਾ ਇਲਾਹੀ ਬਾਣੀ ਦਾ ਸੋਹਣਾ ਕੀਰਤਨ ਕੇਵਲ ਮੈਨੂੰ ਸਿੱਖੀ ਵਿਚੋਂ ਹੀ ਮਿਲਦਾ ਹੈ, ਇਸੇ ਲਈ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਜਿਥੋਂ ਤੱਕ ਦੁਨੀਆਂ ਵੱਲ ਨਜ਼ਰ ਜਾਂਦੀ ਹੈ, ਹਰ ਇਕ ਨੇ ਆਪਣੀ ਵਡਿਆਈ, ਸ਼ੋਭਾ ਅਤੇ ਫਤਿਹ ਮੰਗੀ ਹੈ। ਹਰ ਮੁਲਕ ਵਿਚ ਫਤਹਿ ਲਈ ਅਰਦਾਸਾਂ ਕੀਤੀਆਂ ਜਾਂਦੀਆਂ ਹਨ। ਕੀ ਸਿਪਾਹੀ, ਕੀ ਹਾਕਮ ਤੇ ਕੀ ਮਹਿਕੂਮ, ਆਪਣੀ ਜਿੱਤ ਲਈ ਤਤਪਰ ਰਹਿੰਦੇ ਹਨ। ਆਪਣੀ ਜਿੱਤ ਹਰ ਕਿਸੇ ਨੂੰ ਪਿਆਰੀ ਲੱਗਦੀ ਹੈ, ਪਰ ਧੰਨ ਹਨ ਕਲਗੀਧਰ ਪਾਤਸ਼ਾਹ ਜਿਨ੍ਹਾਂ ਨੇ ਸਾਨੂੰ ਦਿਨ ਤੇ ਰਾਤ ਦੇ ੨੪ ਘੰਟੇ, ਇਕ ਵਾਹਿਗੁਰੂ ਦਾ ਹੈ ਤਾਂ ਫਿਰ ਫਤਹਿ ਵੀ ਉਸੇ ਦੀ ਹੀ ਹੈ, ਆਪਣੀ ਹਉਮੈ ਨੂੰ ਮਾਰਨਾ ਤੇ ਇਕ ਦੀ ਓਟ ਰੱਖਣੀ, ਇੰਨਾ ਉੱਚਾ ਆਦਰਸ਼ ਮੈਨੂੰ ਸਿੱਖੀ ਵਿਚੋਂ ਹੀ ਪ੍ਰਾਪਤ ਹੋਇਆ ਹੈ, ਇਸੇ ਕਰਕੇ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਈਸਾਈ ਮੱਤ ਦੀ ਪਵਿੱਤਰ ਪੁਸਤਕ ਅੰਜ਼ੀਲ (ਬਾਈਬਲ) ਵਿਚ ਲਿਖਿਆ ਹੈ, ਇਹ ਹੋ ਸਕਦਾ ਹੈ ਕਿ ਉੱਠ ਸੂਈ ਦੀ ਨੋਕ ਵਿਚੋਂ ਦੀ ਲੰਘ ਜਾਏ ਤਾਂ ਲੰਘ ਜਾਏ, ਪਰ ਇਕ ਅਮੀਰ ਆਦਮੀ ਮੁਕਤੀ ਨਹੀਂ ਪਾ ਸਕਦਾ।' ਸਿੱਖੀ ਵਿਚ ਗੁਰੂ ਸਾਹਿਬ ਨੇ ਸਿੱਖ ਨੂੰ ਰਾਜ-ਜੋਗੀ ਬਣਾਇਆ ਹੈ, ਹੱਦ ਦੀ ਅਮੀਰੀ ਹੁੰਦਿਆਂ ਵੀ ਉਹ ਸਿੱਖੀ ਅਸੂਲਾਂ ਨੂੰ ਰਹਿ ਕੇ ਪੂਰਾ ਭਗਤ, ਜੋਗੀ ਅਤੇ ਰਿਸ਼ੀ ਤੇ ਤਪੀਸ਼ਰ ਹੈ। ਗੁਰੂ ਨਾਨਕ ਦੇ ਸਿੱਖ ਮਹਾਰਾਜਾ ਰਣਜੀਤ ਸਿੰਘ, ਜਿਸ ਪਾਸੋਂ ਕੀ ਕਾਬਲ, ਕੀ ਕੰਧਾਰ ਤੇ ਕੀ ਹਿੰਦੁਸਤਾਨ ਦੇ ਪਠਾਣ ਵੀ ਕੰਬਦੇ ਸਨ, ਜਦੋਂ ਸ੍ਰੀ ਹਰਿਮੰਦਰ

ਸਾਹਿਬ ਦੀ ਸੋਨੇ ਆਦਿ ਦੀ ਸੇਵਾ ਕਰਾਈ ਤਾਂ ਕਾਰੀਗਰਾਂ ਨੇ ਲਿਖ ਦਿੱਤਾ, "ਸੇਵਾ ਮਹਾਰਾਜਾ ਰਣਜੀਤ ਸਿੰਘ ਨੇ ਕਰਾਈ।' ਨਿਤਕਰਮ ਅਨੁਸਾਰ ਜਦ ਮਹਾਰਾਜਾ ਸਾਹਿਬ ਦਰਸ਼ਨਾਂ ਲਈ ਆਏ ਤਾਂ ਆਪਦੀ ਨਜ਼ਰ ਉਨ੍ਹਾਂ ਅੱਖਰਾਂ ਤੇ ਪਈ, ਗੁੱਸੇ ਵਿਚ ਆਏ ਤੇ ਕਹਿਣ ਲੱਗੇ 'ਮੈਂ ਕੌਣ ਹੁੰਦਾ ਹਾਂ ਸੇਵਾ ਕਰਾਣ ਵਾਲਾ। ਮੇਰਾ ਨਾਮ ਮਿਟਾ ਦਿਓ।' ਸੰਗਤਾਂ ਦੇ ਮਜ਼ਬੂਰ ਕਰਨ ਤੇ ਮਹਾਰਾਜ ਸਾਹਿਬ ਇਹ ਅੱਖਰ ਲਿਖਲਾਉਣ ਲਈ ਮੰਨ ਗਏ ਜੋ ਅੱਜ ਵੀ ਦਰਸ਼ਨੀ ਦਰਵਾਜ਼ੇ ਲੰਘਣ ਲਗਿਆਂ ਨਜ਼ਰੀਂ ਪੈਂਦੇ ਹਨ, 'ਸੇਵਾ ਗੁਰੂ ਮਹਾਰਾਜ ਨੇ ਆਪਣੀ ਮਿਹਰ ਕਰਕੇ ਆਪਣੇ ਸਿੱਖ-ਰਣਜੀਤ ਸਿੰਘ ਪਾਸੋਂ ਕਰਾਈ।' ਐਸੀ ਨਿਰਮਲਤਾਈ ਸਿਖਾਣ ਵਾਲੇ ਗੁਰੂ ਦੀ ਸਿੱਖੀ ਮੈਨੂੰ ਨਵਾਂ ਪਿਆਰ ਦੰਦੀ ਹੈ। ਇਸੇ ਕਰਕੇ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਗੁਰੂ ਦੇ ਹੁਕਮ ਤੇ ਚੱਲਣ ਵਾਲਾ ਗੁਰੂ ਦਾ ਸਿੱਖ ਭਾਈ ਘਨੱਈਆ, ਜਦੋਂ ਬਿਨਾਂ ਵਿਤਕਰੇ ਤੋਂ ਜੰਗ ਵਿਚ ਤੜਪ ਰਹੇ ਸੂਰਬੀਰਾਂ ਨੂੰ ਪਾਣੀ ਪਿਲਾਈ ਜਾਂਦਾ ਸੀ, ਸ਼ਿਕਾਇਤ ਹੋਣ ਤੇ ਗੁਰੂ ਕਲਗੀਧਰ ਅੱਗੇ ਪੇਸ਼ ਕੀਤਾ ਗਿਆ ਤੇ ਇਲਜ਼ਾਮ ਲਾਇਆ ਗਿਆ ਕਿ ਇਹ ਵੈਰੀਆਂ ਨੂੰ ਪਾਣੀ ਪਿਲਾ-ਪਿਲਾ ਕੇ ਫਿਰ ਸਾਡੇ ਮੁਕਾਬਲੇ ਵਿਚ ਖੜ੍ਹਾ ਕਰ ਦਿੰਦਾ ਹੈ। ਭਾਈ ਘਨੱਈਆ ਜੀ ਨੇ ਪੁੱਛਣ ਤੇ ਕਿ 'ਹੇ ਸੱਚੇ ਪਾਤਸ਼ਾਹ! ਤੁਹਾਡੀ ਸਿਖਿਆ ਦੇ ਅਨੁਸਾਰ ਮੈਂ ਹਰ ਤੜਫਦੀ ਲੋਥ ਵਿਚ ਤੁਹਾਡੇ ਹੀ ਦੀਦਾਰ ਕਰਦਾ ਹਾਂ, ਤੁਸੀਂ ਮੈਨੂੰ ਦਵੈਤ ਸਿਖਾਈ ਹੀ ਨਹੀਂ।" ਕਲਗੀਧਰ ਪਾਤਸ਼ਾਹ ਖੁਸ਼ ਹੋ ਕੇ ਮਰਹਮ ਦੀ ਡੱਬੀ ਕੋਲੋਂ ਦੇ ਕੇ ਕਹਿੰਦੇ ਹਨ, ਸਿੱਖ! ਪਾਣੀ ਪਿਲਾਣ ਦੇ ਨਾਲ ਫਟਾਂ ਤੇ ਮਰਹਮ ਵੀ ਲਾ ਦਿਆ ਕਰ। ਐਸੇ ਗੁਰੂ ਦੀ ਸਿੱਖੀ ਮੈਨੂੰ ਵੱਡੇ ਭਾਗਾਂ ਨਾਲ ਮਿਲੀ ਹੈ। ਇਸੇ ਲਈ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਮੇਰੇ ਧਰਮ ਵਿਚ ਚਾਰ ਕੁਰਹਿਤਾਂ ਹਨ, ਜਿਨ੍ਹਾਂ ਵਿਚੋਂ ਕਿਸੇ ਇਕ ਦੇ ਕਰਨ ਨਾਲ ਵੀ ਸਿੱਖ, ਸਿੱਖ ਨਹੀਂ ਰਹਿ ਸਕਦਾ ਤੇ ਜਦੋਂ ਤੀਕਣ ਪੰਜ ਪਿਆਰਿਆਂ ਪਾਸੋਂ ਦੁਬਾਰਾ ਅੰਮ੍ਰਿਤ ਨਾ ਛਕ ਲਵੇ, ਬਖ਼ਸ਼ਿਆ ਨਹੀਂ ਜਾ ਸਕਦਾ। ਇਕ ਕੁਰਹਿਤ ਹੈ ਤੰਮਾਕੂ ਪੀਣਾ। ਅੱਜ ਦੁਨੀਆਂ ਇਸ ਬੀਮਾਰੀ



ਤੋਂ ਸਖ਼ਤ ਆਵਾਜ਼ਾਰ ਹੈ, ਮੂੰਹ ਦਾ ਚਸਕਾ ਤੇ ਭੈੜੀ ਸੁਸਾਇਟੀ ਛੱਡਣ ਨਹੀਂ ਦਿੰਦੀ। ਇਹ ਬੀਮਾਰੀ ਸਰੀਰਾਂ ਨੂੰ ਘੁਣ ਵਾਂਗ ਅੰਦਰੋਂ ਅੰਦਰ ਖਾਈ ਜਾ ਰਹੀ ਹੈ, ਪਰ ਧਨ ਮੇਰੇ ਸਤਿਗੁਰੂ ਜਿਨ੍ਹਾਂ ਨੇ ਪਹਿਲੋਂ ਹੀ, ਐਡੀ ਕਰੜੀ ਸਖ਼ਤੀ ਕਰ ਦਿੱਤੀ ਹੈ ਤੇ ਤਿੰਨ ਸੌ ਸਾਲ ਪਹਿਲਾਂ ਹੀ, ਇਸ ਜਗਤ-ਝੂਠ ਤੋਂ ਸਿੱਖਾਂ ਨੂੰ ਬਚਾਅ ਛੱਡਿਆ ਹੈ। ਦੂਜੇ ਹੈ ਕੇਸਾਂ ਦੀ ਹਿਫ਼ਾਜ਼ਤ। ਅੱਜ ਦੁਨੀਆਂ ਫੈਸ਼ਨ ਵਿਚ ਏਨੀ ਮਸਤ ਹੋ ਗਈ ਹੈ ਕਿ ਕੀਮਤੀ ਕੀਮਤੀ ਖ਼ਜ਼ਾਨੇ ਜਿਸ ਨੂੰ ਕਿ ਸਾਡੇ ਵਡੇ-ਵਡੇਰੇ ਬੜੀ ਹਿਫ਼ਾਜ਼ਤ ਨਾਲ ਰੱਖਦੇ ਰਹੇ, ਪਰ ਅੱਜ ਦਾ ਫੈਸ਼ਨ ਪ੍ਰਸਤ ਨੌਜੁਆਨ ਇਸ ਕੀਮਤੀ ਖ਼ਜ਼ਾਨੇ ਨੂੰ ਸੰਭਾਲਣ ਦੀ ਬਜਾਏ ਵਿਗਾੜ ਲੈਂਦਾ ਹੈ, ਜਿਸ ਨਾਲ ਹਰ ਵਕਤ ਵਿਸ਼ੇ-ਵਿਕਾਰ ਪੈਦਾ ਹੁੰਦੇ ਰਹਿੰਦੇ ਹਨ ਤੇ ਇਨਸਾਨੀ ਜ਼ਿੰਦਗੀ ਬਜਾਏ ਚੰਗੇ ਕੰਮ ਕਰਨ ਦੇ ਬੁਰੇ ਪਾਸੇ ਲੱਗੀ ਰਹਿੰਦੀ ਹੈ। ਤੀਜਾ ਹੈ ਹਲਾਲ (ਮੁਸਲਮਾਨੀ ਢੰਗ ਨਾਲ ਬਣਿਆ ਮਾਸ) ਖਾਣ ਦੀ ਪਾਬੰਦੀ। ਸਿੱਖੀ ਵਿਚ ਪਰਅਧੀਨਗੀ ਨੂੰ ਬਹੁਤ ਬੁਰਾ ਸਮਝਿਆ ਗਿਆ ਹੈ। ਜਿਥੇ ਜਬਰਦਸਤੀ ਹਿੰਦੂਆਂ ਨੂੰ ਕੁੱਠਾ ਖਾਣ ਤੇ ਮਜ਼ਬੂਰ ਕੀਤਾ ਜਾਂਦਾ ਹੈ। ਉਥੇ ਗੁਰੂ ਜੀ ਨੇ ਇਸ ਨੂੰ ਕੁਰਹਿਤਾਂ ਵਿਚ ਸ਼ਾਮਲ ਕਰਕੇ ਕੌਣ ਦੀ ਅਣਖ ਨੂੰ ਜਗਾਇਆ ਹੈ ਤੇ ਆਪਣੀ ਆਜ਼ਾਦੀ ਨਾਲ ਕੇਵਲ ਝਟਕਾ ਕਰਕੇ ਖਾਣ ਦੀ ਹੀ ਇਜ਼ਾਜ਼ਤ ਦਿੱਤੀ ਹ। ਚੌਥਾ ਹੈ, ਪਰ ਇਸਤ੍ਰੀ ਨੂੰ ਜਿਥੇ ਧੀ, ਭੈਣ ਤੇ ਮਾਤਾ ਦੇ ਬਰਾਬਰ ਸਮਝਣਾ ਸੀ, ਉਥੇ ਕਾਮ ਨੇ ਦੁਨੀਆਂ ਨੂੰ ਏਨਾ ਅੰਨਾ ਕਰ ਦਿੱਤਾ ਹੈ ਕਿ ਭਲੇ ਬੁਰੇ ਦੀ ਪਛਾਣ ਹੀ ਨਹੀਂ ਰਹੀ। ਮੇਰੇ ਗੁਰੂ ਨੇ ਇਹ ਚਾਰ ਪਾਬੰਦੀਆਂ ਲਗਾ ਕੇ ਦੁਨੀਆਂ ਨੂੰ ਸਿੱਧਾ ਰਾਹ ਅਤੇ ਆਚਰਨ ਸਿਖਾਇਆ ਹੈ, ਇਸੇ ਲਈ ਮੈਨੂੰ ਸਿਖੀ ਪਿਆਰੀ ਲੱਗਦੀ ਹੈ।

ਸਿੱਖੀ ਵਿਚ ਸਤਿਸੰਗਤ ਕਰਨ ਨੂੰ ਬਹੁਤ ਜ਼ਿਆਦਾ ਵਿਸ਼ੇਸ਼ਤਾ ਦਿੱਤੀ ਗਈ ਹੈ। ਦੁਨੀਆਂ ਦੇ ਤਕਰੀਬਨ ਹਰ ਹਿੱਸੇ ਵਿਚ ਸਿੱਖਾਂ ਦੇ ਗੁਰਦੁਆਰੇ ਵੇਖਣ ਵਿਚ ਆਉਂਦੇ ਹਨ। ਜਿਥੇ ਮੰਦਰ, ਮਸਜਿਦ ਤੇ ਗਿਰਜਿਆਂ ਵਿਚ ਕੇਵਲ ਉਸੇ ਧਰਮ ਦੇ ਲੋਕ ਹੀ ਜਾ ਸਕਦੇ ਹਨ, ਉਥੇ ਮੇਰੇ ਗੁਰ-ਅਸਥਾਨਾਂ ਵਿਚ ਹਰ ਮਜ਼ਹਬ, ਹਰ ਫਿਰਕੇ, ਹਰ ਮੁਲਕ ਦੇ ਬੰਦੇ ਖੁਲ੍ਹੇ ਡੁੱਲੇ ਆਉਂਦੇ ਜਾਂਦੇ, ਬਿਸ੍ਰਾਮ ਕਰਦੇ, ਸ਼ਰਧਾ ਦੇ ਫੁੱਲ ਚੜ੍ਹਾਉਂਦੇ ਤੇ ਲੰਗਰ ਛਕਦੇ

ਛਕਾਉਂਦੇ ਨਜ਼ਰੀ ਪੈਂਦੇ ਹਨ। ਇਹ ਸਰਬ ਸਾਂਝੀਵਾਲਤਾ ਕੇਵਲ ਗੁਰੂ ਘਰ ਵਿਚ ਹੀ ਲੱਭਦੀ ਹੈ, ਇਸੇ ਲਈ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਸਿੱਖਾਂ ਦਾ ਸਭ ਤੋਂ ਵੱਡਾ ਤੇ ਕੇਂਦਰੀ ਪਰਮ ਅਸਥਾਨ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਚ ਹੈ। ਉਸ ਦੀ ਨੀਂਹ ਪੰਜਵੇਂ ਪਾਤਸ਼ਾਹ ਨੇ ਮੁਸਲਮਾਨ ਸੂਫੀ ਸਾਈਂ ਮੀਆਂ ਪੀਰ ਪਾਸੋਂ ਰਖਾਈ ਸੀ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਫੌਜ਼ ਵਿਚ ਨਿਰੇ ਸਿੱਖ ਤੇ ਹਿੰਦੂ ਹੀ ਨਹੀਂ ਸਨ, ਮੁਸਲਮਾਨ ਵੀ ਸਨ। ਪੀਰ ਬੁੱਧੂ ਸ਼ਾਹ ਸੰਢੋਰੇ ਵਾਲੇ ਨੇ ਆਪਣੇ 700 ਮੁਰੀਦਾਂ ਸਮੇਤ ਆਪਣੇ ਪੁੱਤਰ ਦਸਵੇਂ ਪਾਤਸ਼ਾਹ ਦੀ ਫੌਜ਼ ਵਿਚ ਸ਼ਾਮਿਲ ਕਰਾਏ। ਪੀਰ ਜੀ ਨੇ ਪੁੱਤਰਾਂ ਨੂੰ ਸ਼ਹੀਦ ਕਰਾ ਕੇ ਆਪਣੇ ਆਪ ਨੂੰ ਵਡਭਾਗਾ ਬਣਾਇਆ। ਸਭ ਧਰਮਾਂ ਦਾ ਪਿਆਰਾ ਬਣਨਾ ਕੇਵਲ ਸਿੱਖੀ ਵਿਚ ਹੀ ਦਰਸਾਇਆ ਹੈ। ਇਸੇ ਲਈ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਮੇਰੇ ਗੁਰੂ ਨੇ ਬਾਣੀ ਦੁਆਰਾ ਦੁੱਖ-ਸੁੱਖ ਵਿਚ ਇਕ ਸਮਾਨ ਰਹਿਣ ਦਾ ਉਪਦੇਸ਼ ਦਿੱਤਾ ਸੀ। ਇਸ ਉਪਦੇਸ਼ਾਂ ਨੂੰ ਸਤਿਗੁਰਾਂ ਨੇ ਆਪ ਨਿਭਾ ਕੇ ਦਸਿਆ ਸੀ। ਗੁਰਸਿੱਖਾਂ ਨੇ ਵੀ ਬਿਪਤਾ, ਕਸ਼ਟਾਂ, ਮੁਸੀਬਤਾਂ ਸਮੇਂ ਚੜ੍ਹਦੀ ਕਲਾ ਦਾ ਪ੍ਰਗਟਾਵਾ ਕੀਤਾ ਸੀ। ਅੱਜ ਵੀ ਸਿੱਖ ਜਨਮ, ਵਿਆਹ ਤੇ ਮੌਤ ਸਮੇਂ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿਚ ਜੁੜ ਬਹਿੰਦੇ ਹਨ, ਕੀਰਤਨ ਕਰਦੇ ਹਨ ਅਤੇ ਅਰਦਾਸ ਕਰਦੇ ਹਨ। ਗੁਰੂ ਤੇ ਗੁਰਬਾਣੀ ਨਾਲ ਜੁੜੇ ਸਿੱਖ ਸੁਖ-ਦੁਖ, ਖੁਸ਼ੀ ਗਮੀ, ਲਾਭ ਹਾਨੀ ਸਮੇਂ ਇਕੋ ਹੀ ਅਵਸਥਾ ਵਿਚ ਰਹਿੰਦੇ ਹਨ, ਇਸ ਨੂੰ 'ਸਹਿਜ ਅਵਸਥਾ' ਕਹਿੰਦੇ ਹਨ। ਮੇਰੇ ਗੁਰੂ ਜੀ ਨੇ ਅਜਿਹੀ ਆਤਮਕ ਅਡੋਲਤਾ ਵਿਚ ਰਹਿਣ ਦੀ ਜਾਚ ਸਿਖਾਈ ਹੈ, ਇਸੇ ਲਈ ਮੈਨੂੰ ਸਿੱਖੀ ਪਿਆਰੀ ਲੱਗਦੀ ਹੈ।

ਸਿੱਖ

ਜੋ ਇਸਤਰੀ ਜਾਂ ਪੁਰਸ਼ ਇਕ ਅਕਾਲਪੁਰਖ, ਦਸ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤੱਕ), ਸ੍ਰੀ ਗੁਰੂ ਗਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਤੇ ਸਿਖਿਆ ਅਤੇ ਦਸਮੇਸ਼ ਜੀ ਦੇ ਅੰਮ੍ਰਿਤ ਉਤੇ ਨਿਸ਼ਚਾ ਰੱਖਦਾ ਹੈ ਅਤੇ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ, ਉਹ ਸਿੱਖ ਹੈ।



ਸਿੱਖ ਦੀ ਰਹਿਣੀ

* ਸਿੱਖ ਦੀ ਆਮ ਰਹਿਣੀ, ਕ੍ਰਿਤ ਵਿਰਤ ਗੁਰਮਤਿ ਅਨੁਸਾਰ ਹੋਵੇ।
* ਸਿੱਖ ਨੇ ਭਰਮ ਰੂਪ ਕਰਮਾਂ ਉੱਤੇ ਨਿਸ਼ਚਾ ਨਹੀਂ ਕਰਨਾ।
* ਸਿੱਖ ਲਈ ਗੁਰਮੁਖੀ ਵਿਦਿਆ ਪੜ੍ਹਨੀ ਜ਼ਰੂਰੀ ਹੈ। ਹੋਰ ਵੀ ਵਿਦਿਆ ਜੋ ਪੜ੍ਹਨੀ ਚਾਹੇ, ਪਰ ਗੁਰਮੁਖੀ ਜ਼ਰੂਰੀ ਹੈ।
* ਸਿੱਖ ਆਪਣੇ ਲੜਕੇ ਲੜਕੀਆਂ ਦੇ ਕੇਸ ਸਾਬਤ ਰੱਖੇ।
* ਸਿੱਖ ਨਸ਼ੇ ਨਾ ਵਰਤੇ। ਨਾਮ ਦੀ ਖੁਮਾਰੀ ਤੇ ਅਮਲ ਪ੍ਰਸ਼ਾਦੇ ਦਾ ਹੀ ਰੱਖੇ।
* ਸਿੱਖ ਲਈ ਕਛਹਿਰੇ ਤੇ ਦਸਤਾਰ ਤੋਂ ਛੁੱਟ ਪੁਸ਼ਾਕ ਸੰਬੰਧੀ ਬਾਕੀ ਕੋਈ ਪਾਬੰਧੀ ਨਹੀਂ।

ਨਿਤਨੇਮ

ਹਰ ਸਿੱਖ ਲਈ ਹਰ ਰੋਜ਼ ਘੱਟ ਤੋਂ ਘੱਟ ਇਹਨਾਂ ਨਿਤਨੇਮ ਦੀਆਂ ਬਾਣੀਆਂ ਦਾ ਪਾਠ ਕਰਨਾ ਜਾਂ ਸੁਣਨਾ ਜ਼ਰੂਰੀ ਹੈ—ਅੰਮ੍ਰਿਤ ਵੇਲੇ ਜਪੁਜੀ ਸਾਹਿਬ, ਜਾਪੁ ਸਾਹਿਬ, ੧੦ ਸਵੱਯੇ (ਸ੍ਰਾਵਗ ਸੁਧ ਵਾਲੇ)। ਸੂਰਜ ਡੁੱਬਣ ਸਮੇਂ ਰਹਿਰਾਸ ਅਤੇ ਸੌਣ ਸਮੇਂ ਕੀਰਤਨ ਸੋਹਿਲਾ। ਇਸ ਤੋਂ ਇਲਾਵਾ ਵੀ ਬਾਣੀਆਂ ਦਾ ਪਾਠ ਵਕਤ ਅਨੁਸਾਰ ਕਰਨਾ ਜਾਂ ਸੁਣਨਾ ਲਾਹੇਵੰਦ ਹੈ।

ਕੁਰਹਿਤਾਂ

ਸਿੱਖ ਨੇ ਇਹ ਚਾਰ ਕੁਰਹਿਤਾਂ ਨਹੀਂ ਕਰਨੀਆਂ। ਜੇ ਕੋਈ ਭੁੱਲ ਹੋ ਵੀ ਜਾਵੇ ਤਾਂ ਮੁੜ ਕੇ ਅੰਮ੍ਰਿਤ ਛਕਣਾ ਪਵੇਗਾ।

੧. ਕੇਸਾਂ ਦੀ (ਸਰੀਰ ਦੇ ਕਿਸੇ ਹਿੱਸੇ ਦੇ ਵੀ ਹੋਣ) ਬੇਅਦਬੀ ਨਹੀਂ ਕਰਨੀ।

੨. ਤੰਮਾਕੂ ਨਹੀਂ ਵਰਤਣਾ।

੩. ਕੁੱਠਾ (ਉਹ ਮਾਸ ਜੋ ਮੁਸਲਮਾਨੀ ਤਰੀਕੇ ਨਾਲ ਤਿਆਰ ਕੀਤਾ ਜਾਵੇ) ਨਹੀਂ ਖਾਣਾ।

੪. ਪਰ-ਇਸਤਰੀ ਜਾਂ ਪਰ-ਪੁਰਸ਼ ਦਾ ਭੋਗਣਾ ਸਖ਼ਤ ਮਨ੍ਹਾ ਹੈ।